ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

**ਏਕੁ ਪਿਤਾ ਏਕਸ ਕੇ ਹਮ ਬਾਰਿਕ**

# ਸਰਬ ਧਰਮ ਸੰਮੇਲਨ

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਯਾਰੇ ਨਯਾਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖ਼ਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥

– ਸ੍ਰੀ ਮੁਖਵਾਕ ਗੁਰੂ ਗੋਬਿੰਦ ਸਿੰਘ ਜੀ

ਅਨਾਦਿ-ਕਾਲ ਤੋਂ ਮਨੁੱਖ ਸੁੱਖ-ਸ਼ਾਂਤੀ ਦੀ ਖੋਜ ਕਰਦਾ ਆ ਰਿਹਾ ਹੈ। ਹਰ ਬੁੱਧੀਵਾਨ ਮਨੁੱਖ ਸੁੱਖ ਦਾ ਮੂਲ-ਗਿਆਨ, ਸ਼ੁੱਭ ਕਰਮ, ਆਪਸੀ ਭਾਈਚਾਰਾ ਅਤੇ ਮਨੁੱਖ ਮਾਤਰ ਨਾਲ ਪਿਆਰ ਨੂੰ ਹੀ ਮੰਨਦਾ ਹੈ। ਵਰਤਮਾਨ ਵਿਚ ਮਨੁੱਖ ਇਹਨਾਂ ਸਦਾਚਾਰਕ ਤੇ ਧਾਰਮਿਕ ਭਾਵਨਾਵਾਂ ਤੋਂ ਹੀਨ ਹੋਣ ਕਰਕੇ ਹੀ ਦੁੱਖ ਤੇ ਆਪਸੀ ਝਗੜਿਆਂ ਨਾਲ ਜੂਝ ਰਿਹਾ ਹੈ। ਭੌਤਿਕ ਵਿਕਾਸ ਤੇ ਅਜੋਕੀ ਪ੍ਰਗਤੀਸ਼ੀਲ ਬੌਧਿਕ ਵਿੱਦਿਆ ਵੀ ਮਨੁੱਖ ਨੂੰ ਧਾਰਮਿਕ ਤੇ ਸਦਾਚਾਰਕ ਜੀਵਨ ਜੀਊਣ ਯੋਗ ਨਹੀਂ ਬਣਾ ਰਹੀ ਹੈ। ਜਿਸ ਕਾਰਨ ਅੱਜ ਵਿਸ਼ਵ ਵਿੱਚ ਆਧੁਨਿਕ ਸੁੱਖ-ਸੁਵਿਧਾਵਾਂ ਅਤੇ ਬੌਧਿਕ ਗਿਆਨ ਹੋਣ ਦੇ ਬਾਵਜੂਦ ਵੀ ਸੁੱਖ, ਆਪਸੀ ਭਾਈਚਾਰਾ ਅਤੇ ਪ੍ਰੇਮ ਖੰਭ ਲਾ ਕੇ ਉੱਡ ਰਿਹਾ ਹੈ। ਇਸ ਕਰਕੇ ਅਜੋਕੇ ਯੁੱਗ ਵਿਚ ਧਰਮ ਦੀ ਜ਼ਰੂਰਤ ਤੇ ਮਹੱਤਤਾ ਵੱਧ ਗਈ ਹੈ। ਧਰਮ ਅਨੁਸਾਰ ਜੀਵਨ ਹੀ ਮਨੁੱਖ, ਸਮਾਜ ਅਤੇ ਵਿਸ਼ਵ ਨੂੰ ਸੁੱਖ-ਸ਼ਾਂਤੀ ਦਾ ਰਸਤਾ ਦਿਖਾ ਸਕਦਾ ਹੈ। ਇਸ ਲਈ ਵਿਸ਼ਵ ਦੇ ਸਾਰੇ ਧਰਮਾਂ ਨੂੰ ਆਪਣੇ ਸਿਧਾਂਤਾਂ ਦੇ ਵਖਰੇਵੇਂ ਵਿੱਚ ਰਹਿੰਦਿਆਂ ਹੋਇਆਂ ਵੀ ਵਿਸ਼ਵ ਸ਼ਾਂਤੀ ਲਈ ਕੰਮ ਕਰਨਾ ਚਾਹੀਦਾ ਹੈ, ਕਿਉਕਿ ਸਾਰੇ ਇਕੋ ਹੀ ਪ੍ਰਮਾਤਮਾ ਦੀ ਅੰਸ਼ ਹਾਂ ਅਤੇ ਸਾਰੇ ਸੁੱਖ-ਸ਼ਾਂਤੀ ਚਾਹੁੰਦੇ ਹਾਂ।

ਸਭ ਦਾ ਸਹਿਯੋਗ ਅਤੇ ਸੇਵਾ ਕਰਨਾ ਪ੍ਰਮਾਤਮਾ ਦੀ ਸੇਵਾ ਕਰਨਾ ਹੀ ਹੈ। ਧਰਮ ਸਭ ਨੂੰ ਆਪਸ ਵਿਚ ਜੋੜਨ ਦਾ ਕੰਮ ਕਰਦਾ ਹੈ ਨਾ ਕਿ ਤੋੜਨ ਦਾ। ਜਿੱਥੇ ਵੈਰ-ਵਿਰੋਧ ਤੇ ਵਖਰੇਵਾਂ ਹੋਵੇਗਾ, ਉਥੇ ਧਰਮ ਅਤੇ ਸ਼ਾਂਤੀ ਨਹੀਂ ਹੋਵੇਗੀ। ਇਹ ਸਾਰੇ ਧਰਮ ਗ੍ਰੰਥਾਂ ਦਾ ਸਾਰ ਹੈ। ਵਿਸ਼ਵ ਦੇ ਹਰ ਅਵਤਾਰ, ਪੈਗੰਬਰ ਨੇ ਵਿਸ਼ਵ-ਕਲਿਆਣ ਲਈ ਜ਼ਿਕਰਯੋਗ ਕਾਰਜ ਕੀਤੇ ਹਨ। ਜਦੋਂ ਕਿਸੇ ਮਨੁੱਖ ਦੇ ਮਨ ਵਿਚ 'ਦਵੈਤ' ਨਹੀਂ ਹੋਵੇਗੀ ਤਾਂ ਉਹ ਕਿਸੇ ਦੀ ਵੀ ਸ਼ਾਂਤੀ ਅਤੇ ਸੁਖ-ਚੈਨ ਵਿਚ ਵਿਘਨ ਨਹੀਂ ਬਣੇਗਾ।

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਨੇ ਆਪਣਾ ਸਦ-ਉਪਦੇਸ਼ 'ਇਕ ਓਅੰਕਾਰ' ਤੋਂ ਸ਼ੁਰੂ ਕੀਤਾ ਜਿਸ ਦਾ ਭਾਵ ਹੈ ਸਾਰੀ ਸ੍ਰਿਸ਼ਟੀ ਦਾ ਕਰਤਾ, ਭਰਤਾ ਤੇ ਹਰਤਾ 'ਇਕ' ਹੈ ਅਤੇ ਸਮੁੱਚੇ ਸੰਸਾਰ ਦੇ ਜੀਵ ਉਸ 'ਇਕ' ਦੇ ਹੀ ਸੰਤਾਨ ਹਨ। ਸਤਿਗੁਰੂ ਨਾਨਕ ਦੇਵ ਜੀ ਹਰ ਧਰਮ ਦੇ ਅਸਥਾਨਾਂ ਤੇ ਗਏ ਅਤੇ ਬਿਨਾਂ ਵਿਤਕਰੇ ਸਾਰਿਆਂ ਨੂੰ ਪ੍ਰੇਮ ਨਾਲ ਇਹ ਸੰਦੇਸ਼ ਦਿੱਤਾ "ਜਿਸ ਧਰਮ ਨੂੰ ਕੋਈ ਮੰਨਦਾ ਹੈ ਉਸ ਵਿਚ ਪਰਪੱਕ ਹੋਵੇ ਅਤੇ ਉਸ ਧਰਮ ਦੇ ਬਾਨੀ ਦੁਆਰਾ ਸਥਾਪਿਤ ਕੀਤੀਆਂ ਸੱਚੀਆਂ ਕਦਰਾਂ ਕੀਮਤਾਂ ਨੂੰ ਦ੍ਰਿੜ ਕਰੇ।" ਹਰ ਧਰਮ ਦੇ ਲੋਕਾਂ ਨੇ ਉਹਨਾਂ ਦੇ ਉਪਦੇਸ਼ ਨੂੰ ਸੁਣਿਆਂ ਤੇ ਗ੍ਰਹਿਣ ਕੀਤਾ। ਭਾਈ ਮਰਦਾਨਾ ਅਤੇ ਰਾਇ ਬੁਲਾਰ ਵਰਗੇ ਮੁਸਲਮਾਨ ਵੀ ਉਹਨਾਂ ਦੇ ਸੇਵਕ ਬਣੇ।

ਸਿੱਖ ਧਰਮ ਦੇ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਨੇ ਜਾਤੀ, ਨਸਲ, ਮਜ਼ਹਬ, ਪ੍ਰਾਂਤ ਭੇਦ ਨੂੰ ਛੱਡ ਕੇ ਹਿੰਦੂ ਭਗਤ ਅਤੇ ਮੁਸਲਿਮ ਫਕੀਰਾਂ ਦੀ ਬਾਣੀ ਨੂੰ ਇਕੋ ਜਿਹਾ ਸਤਿਕਾਰ ਦੇ ਕੇ 'ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ' ਵਿੱਚ ਦਰਜ ਕੀਤਾ।ਪੰਚਮ ਪਾਤਸ਼ਾਹ ਨਾਲ ਮੁਸਲਿਮ ਪੀਰ 'ਸਾਂਈ ਮੀਆਂ ਮੀਰ ਜੀ' ਦਾ ਅਥਾਹ ਪ੍ਰੇਮ ਇਕ ਉਦਾਹਰਣ ਹੈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 'ਸ੍ਰੀ ਹਰਿਗੋਬਿੰਦਪੁਰ ਸਾਹਿਬ' ਵਿਖੇ ਮੁਸਲਿਮ ਭਰਾਵਾਂ ਲਈ 'ਮਸਜਿਦ' ਦਾ ਨਿਰਮਾਣ ਕਰਵਾਇਆ ਸੀ।

ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ, ਸਮੇਂ ਦੀ ਹਕੂਮਤ ਵਲੋਂ ਦਬਾਏ ਜਾ ਰਹੇ ਹਿੰਦੂਆਂ ਦੇ ਧਰਮ ਦੀ ਰਾਖੀ ਵਾਸਤੇ ਦਿੱਲੀ ਦੇ 'ਚਾਂਦਨੀ ਚੌਂਕ' ਵਿਖੇ ਆਪਣੇ ਪਿਆਰੇ ਸਿੱਖਾਂ ਸਹਿਤ 'ਸੀਸ ਕੁਰਬਾਨ' ਕੀਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ ਦੀ ਕੁਰਬਾਨੀ ਦਿੱਤੀ। ਜਿਥੇ ਅਸੀਂ ਸਿਖਾਂ ਦੀਆਂ ਕੁਰਬਾਨੀਆਂ ਨੂੰ ਨਹੀਂ ਭੁੱਲ ਸਕਦੇ ਉਥੇ ਦਸਮ ਪਾਤਸਾਹ ਦੀ ਖਾਤਰ ਆਪਣੇ ਪੁੱਤਰ ਸ਼ਹੀਦ ਕਰਵਾਉਣ ਵਾਲੇ ਮੁਸਲਿਮ ਪੀਰ ਬੁੱਧੂ ਸ਼ਾਹ, ਗਨੀ ਖਾਂ, ਨਬੀ ਖਾਂ, ਨਹਿੰਗ ਖਾਂ ਜਾਂ ਹਿੰਦੂ ਪਰਿਵਾਰਾਂ ਦੇ ਦੀਵਾਨ ਟੋਡਰ ਮੱਲ ਅਤੇ ਮੋਤੀ ਰਾਮ ਮਹਿਰਾ ਦੀਆਂ ਸ਼ਹਾਦਤਾਂ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1934 ਈ: ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੀਆਂ ਵੱਖ-ਵੱਖ ਸੰਪ੍ਰਦਾਵਾਂ ਦੇ ਆਪਸੀ ਮੱਤ-ਭੇਦਾਂ ਨੂੰ ਪਿੱਛੇ ਕਰਕੇ ਆਪਸੀ ਭਾਈਚਾਰਕ ਸਾਂਝ ਨੂੰ ਦ੍ਰਿੜ੍ਹ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ 'ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ' ਦੇ ਰੂਪ ਵਿੱਚ ਇਤਿਹਾਸਿਕ ਕਾਰਜ ਕੀਤਾ। ਇਸ ਦੇ ਨਾਲ ਹੀ 1943 ਈ: ਵਿੱਚ ਹਿੰਦੂ-ਮੁਸਲਿਮ- ਸਿੱਖ ਮਿਲਾਪ-ਕਾਨਫਰੰਸ ਕਰਕੇ ਸੰਪੂਰਨ ਭਾਰਤ ਨੂੰ ਹੀ ਨਹੀਂ, ਪੂਰੇ ਵਿਸ਼ਵ ਨੂੰ ਹੀ ਇਕ ਸੂਤਰ ਵਿਚ ਪ੍ਰੋਣ ਲਈ ਮਹਤੱਵਪੂਰਨ ਯੋਗਦਾਨ ਦਿੱਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਸੰਸਾਰ ਦੇ ਵੱਖ-ਵੱਖ ਧਰਮਾਂ ਦੇ ਮੁਖੀਆਂ ਨਾਲ ਆਪਣੇ ਪ੍ਰੇਮ-ਪੂਰਵਕ ਸਬੰਧ ਤੇ ਭਾਈਚਾਰਕ ਸਾਂਝ ਨੂੰ ਹਮੇਸ਼ਾ ਪਹਿਲ ਦਿੱਤੀ। ਸਤਿਗੁਰੂ ਜੀ ਬਚਨ ਕਰਦੇ ਸਨ "ਮੇਰੇ ਘਰ ਨੂੰ ਅੱਗ ਲੱਗੀ ਹੋਈ ਹੈ ਜੇ ਕੋਈ ਬਾਲਟੀ ਪਾਣੀ ਦੀ ਲੈ ਕੇ ਆਵੇ ਤਾਂ ਮੈਂ ਕਦੀ ਵੀ ਉਸ ਨੂੰ ਉਹਦਾ ਧਰਮ ਜਾਂ ਜਾਤ ਨਹੀਂ ਪੁੱਛਾਂਗਾ।" ਸਤਿਗੁਰੂ ਜੀ ਨੇ ਆਪਣੇ ਕਾਰਜ-ਕਾਲ ਦੌਰਾਨ ਵੱਖ ਵੱਖ ਵਿਸ਼ਵ ਸ਼ਾਂਤੀ ਸੰਮੇਲਨਾਂ ਵਿਚ ਆਪਨਾ ਪੂਰਨ ਸਹਿਯੋਗ ਤੇ ਯੋਗਦਾਨ ਦਿੱਤਾ। ਸਤਿਗੁਰੂ ਜੀ ਪ੍ਰੇਮ ਨੂੰ ਹੀ ਧਰਮ ਦਾ ਸਾਰ ਮੰਨਦੇ ਸਨ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਰਹਿਨੁਮਾਈ ਹੇਠ ਵਿਸ਼ਵ-ਸ਼ਾਂਤੀ ਅਤੇ ਆਪਸੀ ਭਾਈਚਾਰਕ ਸਾਂਝ ਨੂੰ ਸਮਰਪਿਤ 'ਸਰਬ ਧਰਮ ਸੰਮੇਲਨ' 9 ਮਾਰਚ 2023 ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋ ਰਿਹਾ ਹੈ। ਜਿਸ ਵਿੱਚ ਪਹੁੰਚੀਆਂ ਪ੍ਰਮੁੱਖ ਧਾਰਮਿਕ ਸਖਸ਼ੀਅਤਾਂ ਨੂੰ ਨਾਮਧਾਰੀ ਦਰਬਾਰ ਅਤੇ ਵਿਸ਼ਵ ਨਾਮਧਾਰੀ ਸੰਗਤ 'ਜੀ ਆਇਆਂ' ਆਖਦਾ ਹੈ।



ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥

– ਭਗਤ ਕਬੀਰ ਜੀ

ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥

– ਗੁਰੂ ਅਰਜਨ ਦੇਵ ਜੀ

ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥

– ਗੁਰੂ ਗੋਬਿੰਦ ਸਿੰਘ ਜੀ

परस्परं भावयन्तः श्रेयः परमवाप्स्यथ ॥

(भगवद गीता, अध्याय ३)

अद्वेष्टा सर्वभूतानां मैत्रः करुण एव च ।
निर्ममो निरहङ्कारः समदुःखसुखः क्षमी ॥

(भगवद गीता, अध्याय १२)

उदारचरितानां तु वसुधैवकुटुम्बकम् ॥

(महोपनिषद्, अध्याय ६, मंत्र ७१)

ममैवांशो जीवलोके जीवभूतः सनातनः ।

(भगवद गीता, अध्याय १५)

ਵਿਸ਼ਵ ਨਾਮਧਾਰੀ ਸੰਗਤ (ਸ੍ਰੀ ਭੈਣੀ ਸਾਹਿਬ)

www.sribhainisahib.com